# ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਸਿੱਖਿਆਵਾਂ ਦੀ ਵਰਤਨਮਾਨ ਸਮੇਂ ਵਿੱਚ ਮਹੱਤਤਾ

ਡਾਕਟਰ ਹਰਨਾਮ ਸਿੰਘ ਸ਼ਾਨ*

ਪੰਜਵੇਂ ਪਾਤਸ਼ਾਹ, ਸ੍ਰੀ ਗੁਰੂ ਅਰਜਨ ਦੇਵ ਜੀ (1563-1606 ਈਸਵੀ), ਰਾਹੀਂ ਸੰਨ 1604 ਵਿੱਚ ਤਿਆਰ ਹੋਏ ਅਤੇ ਦਸਵੇਂ ਪਾਤਸ਼ਾਹ, ਸ੍ਰੀ ਗੁਰੂ ਗੋਬਿੰਦ ਜੀ (1666-1708), ਦੁਆਰਾ ਸੰਨ 1708 ਵਿੱਚ ਗੁਰੂ ਥਾਪੇ ਗਏ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਸਿਖਿਆ ਤੇ ਸੰਦੇਸ਼ ਕਿਸੇ ਇਕ ਸਮੇਂ ਤੱਕ ਸੀਮਿਤ ਨਹੀਂ, ਕਿਸੇ ਖ਼ਾਸ ਸਥਾਨ ਨਾਲ ਸਬੰਧਿਤ ਨਹੀਂ ਕਿਸੇ ਵਿਸ਼ੇਸ਼ ਵਿਅਕਤੀ ਲਈ ਨਿਯਤ ਨਹੀਂ। ਇਹ ਕਿਸੇ ਵਿਕੋਲਿਤਰੀ ਘਟਨਾ ਜਾਂ ਸਥਿਤੀ ਲਈ ਉਚੇਚੇ ਨਹੀਂ ਦਿੱਤੇ ਜਾ ਲਿਖੇ ਗਏ ਕਿਸੇ ਖ਼ਾਸ ਅਵਸਰ ਜਾਂ ਪ੍ਰਯੋਜਨ ਲਈ ਰਾਖਵੇਂ ਨਹੀਂ ਰੱਖੇ ਹੋਏ। ਇਉਂ ਹੀ ਇਹ ਕਿਸੇ ਇਕ ਧਰਮ ਜਾਂ ਫ਼ਿਰਕੇ ਜਾਂ ਉਸ ਦੀ ਕਿਸੇ ਖ਼ਾਸ ਸ਼ਾਖ਼ਾ , ਸੰਪਰਦਾਇ ਜਾਂ ਵਿਅਕਤੀ ਨੂੰ ਵੀ ਸੰਬੋਧਿਤ ਨਹੀਂ।

ਇਹ ਤਾਂ, ਠੀਕ ਅਰਥਾਂ ਵਿੱਚ, ਸਰਬ-ਕਾਲੀ, ਸਰਬ-ਦੇਸੀ, ਸਰਬਸਾਂਝੇ ਅਤੇ ਸਰਬਹਿਤਕਾਰੀ ਉਪਦੇਸ਼ ਦੇ ਧਾਰਨੀ ਹਨ। ਇਸ ਅਨੂਠੇ ਤੱਥ ਦੀ ਤਸਦੀਕ ਇਨ੍ਹਾਂ ਦੇ ਹੇਠ-ਲਿਖੇ ਬਚਨ ਤੋਂ ਹੀ ਸਾਫ਼ ਲਫ਼ਜ਼ਾਂ ਵਿੱਚ ਇਉਂ ਵਿਦਿਤ ਹੈ :

> ਪਰਥਾਇ ਸਾਖੀ ਮਹਾਂਪੁਰਖ ਬੋਲਦੇ,
> ਸਾਝੀ ਸਗਲ ਜਹਾਨੈ ॥[1]

ਇਉਂ ਇਹ ਕੇਵਲ ਇਨ੍ਹਾਂ ਦੇ ਉਪਾਸ਼ਕਾਂ ਜਾਂ ਨਾਮਲੇਵਿਆਂ ਲਈ ਨਹੀਂ, ਸਿਰਫ਼ ਪੰਜਾਬੀਆਂ ਜਾਂ ਹਿੰਦੁਸਤਾਨੀਆਂ ਵਾਸਤੇ ਹੀ ਨਹੀਂ, ਨਿਰੇ ਸੋਲ੍ਹਵੀਂ-ਸਤਾਰ੍ਹਵੀਂ ਸਦੀ ਦੇ ਲੋਕਾਂ ਖ਼ਾਤਰ ਹੀ ਮਖ਼ਸੂਸ ਨਹੀਂ। ਇਹ ਤਾਂ ਸਾਰੇ ਸੰਸਾਰ ਲਈ, ਸਭ ਲੋਕਾਂ ਤੇ ਸਮਿਆਂ ਲਈ ਸਾਂਝੇ, ਸਮਾਨ ਤੇ ਸਰਬ-ਕਲਿਆਣਕਾਰੀ ਹਨ। ਇਸ ਅਸਲੀਅਤ ਦੀ ਪੁਸ਼ਟੀ ਵੀ ਇਨ੍ਹਾਂ ਵਿੱਚ ਅੰਕਿਤ ਹੇਠ-ਲਿਖੇ ਬਿਆਨ ਵਿੱਚ ਇਉਂ ਸੂਚਿਤ ਹੈ :

> ਖਤ੍ਰੀ, ਬ੍ਰਾਹਮਣ, ਸੂਦ, ਵੈਸ,
> ਉਪਦੇਸੁ ਚਹੁ ਵਰਨਾ ਕਉ ਸਾਝਾ
> ਗੁਰਮੁਖਿ ਨਾਮੁ ਜਪੈ ਉਧਰੈ ਸੋ,
> ਕਲਿ ਮਹਿ ਘਟਿ ਘਟਿ ਨਾਨਕ ਮਾਝਾ ॥[2]

---

* 605, Sector 16, Chandigarh

ਇਨ੍ਹਾਂ ਦੇ ਪਾਵਨ ਲੇਖਕ ਤੇ ਸੰਪਾਦਕ ਜੀ ਨੇ ਤਾਂ ਵਰਤਮਾਨ ਯੁਗ ਦੇ ਸਭ ਮਨੁੱਖਾਂ ਨੂੰ ਸਾਰੇ ਜਾਤੀ ਤੇ ਨਸਲੀ, ਮੱਤ-ਮਤਾਂਤਰੀ ਦੇ ਦੇਸ-ਦੇਸਾਂਤਰੀ ਭਿੰਨ-ਭੇਦਾਂ ਨੂੰ ਛਿਕੇ ਉਤੇ ਟੰਗ ਕੇ, ਹੇਠ-ਲਿਖੇ ਬਚਨ ਦੁਆਰਾ ਇਹ ਗੱਲ ਮਾਨੋ ਏਲਾਨੀਆ ਇਉਂ ਆਖੀ ਹੋਈ ਹੈ :

ਗੁਰੁ ਨਾਨਕੁ ਉਪਦੇਸੁ ਕਹਤੁ ਹੈ ,
ਜੋ ਸੁਨੈ ਸੋ ਪਾਰਿ ਪਰਾਨਥ ॥[3]

ਇਸ ਲਈ ਵਰਤਮਾਨ ਸਮੇਂ ਦੇ ਪ੍ਰਸਿੱਧ ਭਾਰਤੀ ਰਿਸ਼ੀ, ਸਾਧੂ ਟੀ ਐਲ ਵਸਵਾਨੀ ਜੀ, ਨੇ ਇਨ੍ਹਾਂ ਦੇ ਇਸ ਪਾਵਨ ਤੇ ਅਦੁਤੀ ਸੰਗ੍ਰਹਿ "ਗੁਰੂ ਗ੍ਰੰਥ ਸਾਹਿਬ" ਨੂੰ World-Scripture ਅਰਥਾਤ "ਜਗਤ ਦੇ ਧਰਮ-ਗ੍ਰੰਥ" ਆਖਿਆ ਹੈ ਜੋ, ਉਨ੍ਹਾਂ ਜਾਚੇ, Out of the World-Soul it rolled. "ਜਗਤ-ਆਤਮਾ ਵਿਚੋਂ ਫੁਟ ਨਿਕਲੇ ਹਨ।"[4] ਤਦੇ ਤਾਂ ਇਸੇ ਸਮੇਂ ਦੇ ਮਹਾਨ ਤੇ ਮਸ਼ਹੂਰ ਇਤਿਹਾਸਕਾਰ, ਸਰ ਅਰਨਲਡ ਟਾਇਨਬੀ, ਨੇ ਇਨ੍ਹਾਂ ਨੂੰ a catholic anthology "ਇਕ ਸਰਬਸਵੀ ਸ਼ਬਦ ਸੰਗ੍ਰਹਿ" ਦਸਦਿਆਂ ਅਤੇ mankind's common spiritual treasure "ਮਨੁੱਖ ਜਾਤੀ ਦਾ ਸਾਂਝਾ ਰੂਹਾਨੀ ਖ਼ਜ਼ਾਨਾ" ਮੰਨਦਿਆਂ, ਲਿਖਿਆ ਹੈ : It is important that it should be brought within the direct reach of as many people as possible. "ਇਹ ਜ਼ਰੂਰੀ ਹੈ ਕਿ ਵੱਧ ਤੋਂ ਵੱਧ ਲੋਕਾਂ ਨੂੰ ਇਸ ਦੇ ਵੱਧ ਤੋਂ ਵੱਧ ਨੇੜੇ ਪਹੁੰਚਾਇਆ ਤੇ ਵਰੋਸਾਇਆ ਜਾਏ।"[5]

ਸੋ, ਗੁਰੂ ਗ੍ਰੰਥ ਸਾਹਿਬ ਵਿੱਚ ਸੰਚਿਤ ਸ਼ਬਦਾਂ-ਸਲੋਕਾਂ ਵਿੱਚ ਅੰਕਿਤ ਸਿੱਖਿਆਵਾਂ ਵਰਤਮਾਨ ਸਮੇਂ ਲਈ ਉਨੀਆ ਹੀ ਪ੍ਰਸੰਗਕ (relevant) ਤੇ ਮਹੱਤਵਪੂਰਨ (important) ਹਨ ਜਿਨੀਆਂ ਕਿ ਇਹ ਉਸ ਸਮੇਂ ਲਈ ਸਨ ਜਿਸ ਦੌਰਾਨ ਇਹ ਦਿਤੀਆਂ, ਦਸੀਆਂ ਤੇ ਲਿਖੀਆਂ ਗਈਆਂ ਸਨ। ਫਿਰ ਖ਼ੂਬੀ ਇਹ ਕਿ ਇਹ ਇਸ ਸਮੇਂ ਦੇ ਵੀ ਹਰ ਮਨੁੱਖ ਅਤੇ ਉਸ ਦੇ ਜੀਵਨ ਦੇ ਕੇਵਲ ਧਾਰਮਕ ਤੇ ਅਧਿਆਤਮਕ ਹੀ ਨਹੀਂ, ਸਗੋਂ ਹਰ ਖੇਤਰ ਤੇ ਹਰ ਸਥਿਤੀ ਨਾਲ ਉਸੇ ਤਰ੍ਹਾਂ ਦਾ ਸਬੰਧ ਤੇ ਸਰੋਕਾਰ ਰਖਦੀਆ ਹਨ।

ਵਰਤਮਾਨ ਸਮੇਂ ਦੀ ਸਥਿਤੀ ਤੇ ਮਾਨਸਿਕਤਾ ਨੂੰ ਮੁਖ ਰਖਦਿਆਂ, ਇਨ੍ਹਾਂ ਦੀ ਮਹੱਤਤਾ ਤੇ ਮਹਾਨਤਾ ਸਗੋਂ ਵਧੇਰੇ ਉਘੜ ਕੇ, ਚਾਰੇ ਚੱਕ ਪਰਕਾਸ਼ਮਾਨ ਹੋ ਰਹੀ ਹੈ।

ਮਿਸਾਲ ਵਜੋਂ, ਇਨ੍ਹਾਂ ਦੀ ਇਕ ਮੁਖ ਵਿਸ਼ੇਸ਼ਤਾ ਇਨ੍ਹਾਂ ਵਿੱਚ ਅੰਕਿਤ ਸੰਦੇਸ਼ ਤੇ ਉਪਦੇਸ਼ ਦੀ ਅਜਿਹੀ ਉਦਾਰਤਾ, ਸਦ-ਭਾਵਨਾ, ਸਰਬ-ਸਾਂਝ ਤੇ ਸਮਦਰਿਸ਼ਟੀ ਹੈ ਜੋ ਉਪਰੋਕਤ ਗੁਰੂ-ਬਚਨਾਂ ਵਿੱਚ ਵਿਦਿਤ ਹੈ ਅਤੇ ਜੋ ਵਰਤਮਾਨ ਸਮੇਂ ਤੇ ਸੰਸਾਰ ਦੀ ਮਾਨੋ ਫ਼ੌਰੀ ਤੇ ਜ਼ਰੂਰੀ ਮੰਗ ਹੈ।

ਇਸ ਵੇਲੇ ਸਮੂਹ ਮਾਨਵ ਜਾਤੀ, ਨਿਰਸੰਦੇਹ, ਪਾਟੋਧਾੜ ਤੇ ਆਪਾਧਾਪੀ ਦੇ ਦੌਰ-ਦੌਰੇ; ਭੁੱਖ-ਨੰਗ ਦੇ ਪਸਾਰੇ; ਰੰਗ-ਨਸਲ ਦੇ ਪੁਆੜੇ; ਉਚ-ਨੀਚ ਤੇ ਅਮੀਰ-ਗਰੀਬ ਦੇ ਵਿਤਕਰਿਆਂ; ਅਤੇ ਅਜਿਹੀਆਂ ਕਈ ਹੋਰ ਸੁਆਰਥੀ ਰੁਚੀਆਂ ਤੇ ਅਨਿਆਈਂ ਕਰਤੂਤਾਂ ਦਾ ਸ਼ਿਕਾਰ ਬਣੀ ਹੋਈ ਹੈ। ਇਸ ਦੇ ਸੁੱਖ, ਸ਼ਾਤੀ, ਭਲੇ ਤੇ ਨਿਸਤਾਰੇ ਆਦਿ ਲਈ ਜੇ ਕਿਤੋਂ ਕੋਈ ਸਾਂਝੀ ਤੇ ਪਰਸੁਆਰਥੀ ਆਵਾਜ਼ ਆ ਰਹੀ ਹੈ ਤਾਂ ਉਹ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਉਸ ਦੇ ਸਿਰਜਨਹਾਰ ਨੂੰ ਕੀਤੀਆਂ ਹੋਈਆਂ ਕੁਝ ਇਹੋ ਜਹੀਆਂ ਬੇਨਤੀਆਂ ਹਨ ਜੋ 'ਸਰਬੱਤ ਦੇ ਭਲੇ' ਤੇ 'ਚੜ੍ਹਦੀ ਕਲਾ' ਦੀ ਮੰਗ ਇਉਂ ਕਰ ਰਹੀਆਂ ਹਨ :

ਕਿਰਪਾ ਕਰਿ ਕੈ ਸੁਨਹੁ ਪ੍ਰਭ
ਸਭ ਜਗ ਮਹਿ ਵਰਸੈ ਮੇਹੁ ॥[6]
ਜਗਤੁ ਜਲੰਦਾ ਰਖਿ ਲੈ, ਆਪਣੀ ਕਿਰਪਾ ਧਾਰਿ॥
ਜਿਤੁ ਦੁਆਰੈ ਉਬਰੈ, ਤਿਤੈ ਲੈਹੁ ਉਬਾਰਿ ॥[7]
ਸਭੇ ਜੀਅ ਸਮਾਲਿ ਆਪਣੀ ਮਿਹਰ ਕਰੁ ।
ਅੰਨੁ ਪਾਣੀ ਮੁਚੁ ਉਪਾਇ ਦੁਖ ਦਾਲਦੁ ਭੰਨਿ ਤਰੁ ॥[8]

ਕਮਾਲ ਇਹ ਕਿ ਜਿਸ 'ਸਰਬ-ਦਾਤਾਰ' ਨੂੰ ਇਹ ਵਿਸ਼ਵਾਰਥੀ ਤੇ ਪਰਸੁਆਰਥੀ ਅਪੀਲਾਂ ਸੰਬੋਧਿਤ ਹਨ, ਉਹ ਕਿਸੇ ਖ਼ਾਸ ਧਰਮ ਵਲੋਂ ਉਸ ਲਈ ਮਿਥੇ-ਮੰਨੇ ਹੋਏ ਕਿਸੇ ਵਿਸ਼ੇਸ਼ ਨਾਂ ਦਾ ਧਾਰਨੀ ਅਤੇ ਕਿਸੇ ਇਕ ਦੇਸ਼ ਜਾਂ ਦਿਸ਼ਾਂ ਦਾ ਵਸਨੀਕ ਨਹੀਂ । ਗੁਰੂ ਗੰਥ ਸਾਹਿਬ ਵਿੱਚ ਲਗਭਗ ਉਹ ਸਾਰੇ ਨਾਂ ਤੇ ਉਪਨਾਂ ਵਰਤੇ ਹੋਏ ਹਨ ਜੋ ਹਿੰਦੂ ਤੇ ਮੁਸਲਮਾਣੀ ਮੱਤਾਂ ਦੇ ਅਨੁਯਾਈ ਕਈ ਸਦੀਆਂ ਤੋਂ ਵਰਤ ਰਹੇ ਹਨ । ਜਿਵੇਂ :-

ਹਿੰਦੂਆਂ ਵਲੋਂ :

ਪਰਮੇਸ਼ਰ, ਪ੍ਰਭੂ, ਗੋਸਾਈਂ, ਈਸ਼ਵਰ,ਪਰਮਾਤਮਾਂ, ਰਾਮ, ਗੋਪਾਲ, ਬੀਠਲਾ, ਪਾਰਬ੍ਰਹਮ, ਇਤਿਆਦਿ ।

ਮੁਸਲਮਾਣਾਂ ਵਲੋਂ :

ਅੱਲਾ, ਖ਼ੁਦਾ, ਮੌਲਾ, ਰੱਬ, ਰਹੀਮ ਖ਼ਾਲਕ, ਕਰੀਮ ਇਤਿਆਦਿ ।

ਇਨ੍ਹਾਂ ਦੇ ਪਾਵਨ ਸੰਕਲਨ-ਕਰਤਾ ਜੀ ਨੇ ਤਾਂ ਉਸ ਦੇ ਨਾਵਾਂ ਬਾਰੇ ਪਏ ਹੋਏ ਭਰਮ-ਜਾਲ ਨੂੰ ਵੀ ਤਾਰ-ਤਾਰ ਕਰਦਿਆਂ, ਇਹ ਵੀ ਏਲਾਨੀਆਂ ਦਸਿਆ ਹੋਇਆ ਹੈ :

ਕਹੁ ਨਾਨਕ ਗੁਰਿ ਖੋਏ ਭਰਮ, ਏਕੋ ਅਲਹੁ ਪਾਰਬ੍ਰਹਮ ॥[9]

ਉਨ੍ਹਾਂ ਨੇ ਤਾਂ ਸਭ ਸੰਪਰਦਾਇਕ ਤੇ ਸੰਕੀਰਣ ਹੱਦਾਂ ਉਲੰਘਦਿਆਂ ਉਸ ਲਈ ਇਕ ਸਰਬ ਸਾਂਝਾ ਮਿਸ਼ਰਤ ਨਾਂ, "ਅੱਲਾ ਰਾਮ" ਵਰਤਦਿਆਂ, ਮਾਨੋਂ ਡੰਕੇ ਦੀ ਚੋਟ ਨਾਲ ਆਖਿਆ ਹੋਇਆ ਹੈ :

ਵਰਤ ਨ ਰਹਉ, ਨ ਮਹ ਰਮਦਾਨਾ ॥ ਤਿਸੁ ਸੇਵੀ ਜੋ ਰਖੈ ਨਿਦਾਨਾ ॥
ਏਕੁ ਗੁਸਾਈ ਅਲਹੁ ਮੇਰਾ ॥ ਹਿੰਦੂ ਤੁਰਕ ਦੁਹਾਂ ਨੇਬੇਰਾ ॥
ਹਜ ਕਾਬੈ ਜਾਉ ਨ ਤੀਰਥ ਪੂਜਾ ॥ ਏਕੋ ਸੇਵੀ ਅਵਰੁ ਨਾ ਦੂਜਾ ॥
ਪੂਜਾ ਕਰਉ ਨ ਨਿਵਾਜ ਗੁਜਾਰਉ ॥ ਏਕ ਨਿਰੰਕਾਰ ਨੇ ਰਿਦੈ ਨਮਸਕਾਰਉ ॥
ਨਾ ਹਮ ਹਿੰਦੂ ਨਾ ਮੁਸਲਮਾਨ ॥ ਅਲਹ ਰਾਮ ਕੇ ਪਿੰਡ ਪਰਾਨ ॥[10]

ਗੁਰੂ ਗ੍ਰੰਥ ਸਾਹਿਬ ਦੇ ਪਾਵਨ ਰਚਨਹਾਰ ਨੇ ਜਿਸ ਹਿੰਦੁਸਤਾਨ ਦੀ ਸੋਲ੍ਹਵੀਂ-ਸਤਾਰਵੀਂ ਸਦੀ ਵਿੱਚ ਇਹ ਇਨਕਲਾਬੀ ਨਾਅਰੇ ਲਾਏ ਅਤੇ ਇਹ ਕਰਾਂਤੀਕਾਰੀ ਬਿਆਨ ਇਨੀ ਬੇਬਾਕੀ ਨਾਲ ਦਿਤੇ ਤੇ ਕਾਨੀਬੰਦ ਕੀਤੇ ਸਨ, ਉਹ ਅਜੇ ਵੀ ਅਜਿਹੀਆਂ ਫ਼ਿਰਕੂ ਤੇ ਤੁਅੱਸਬੀ ਰੁਚੀਆਂ ਦਾ ਸ਼ਿਕਾਰ ਹੈ ਜਿਨ੍ਹਾਂ ਦਾ ਅਤੀ ਸ਼ਰਮਨਾਕ ਤੇ ਦਰਦਨਾਕ ਵਿਖਾਲਾ ਉਹ ਅਜੋਕੇ ਹੀ ਸੰਨ 1984 ਦੇ ਸਿੱਖ-ਵਿਰੋਧੀ ਅਤੇ ਸੰਨ 2002 ਦੇ ਮੁਸਲਮਾਣ-ਵਿਰੋਧੀ ਦੰਗਿਆਂ ਰਾਹੀਂ ਦਿੱਲੀ, ਪੰਜਾਬ ਤੇ ਗੁਜਰਾਤ ਆਦਿ ਵਿਖੇ ਬੜੇ ਭਰਵੇਂ ਰੂਪ ਵਿੱਚ ਕਰ ਚੁਕਾ ਹੈ ।

ਇਸੇ ਲਈ ਭਿੰਨ-ਭਿੰਨ ਬੋਲੀਆਂ, ਇਲਾਕਿਆ, ਮੱਤਾਂ, ਸਿਧਾਂਤਾਂ, ਵਿਚਾਰਾਂ ਤੇ ਸਭਿਆਚਾਰਾਂ ਆਦਿ ਨਾਲ ਉਣੇ-ਬੁਣੇ ਹੋਏ ਇਸ ਉਪ-ਮਹਾਂਦੀਪ, ਅਣ-ਵੰਡੇ ਹਿੰਦੁਸਤਾਨ, ਵਿੱਚ ਅਮਨ, ਸ਼ਾਂਤੀ, ਪਿਆਰ, ਭੱਰਪਣ, ਮਿਲਵਰਤਣ ਤੇ ਸਹਿਨਸ਼ੀਲਤਾ ਆਦਿ ਦੀ ਪਰਾਪਤੀ ਤੇ ਕਾਇਮੀ ਲਈ ਜੋ ਸਰਬ-ਸਾਂਝੀ ਤੇ ਸਮਦ੍ਰਿਸ਼ਟਵੀਂ ਸਿੱਖਿਆ, ਗੁਰੂ ਗ੍ਰੰਥ ਸਾਹਿਬ ਵਿੱਚ, ਉਪਰ ਦੱਸੇ ਅਨੁਸਾਰ, ਕਾਨੀਬੰਦ ਹੈ, ਉਦੋਂ ਵੀ, ਅਜੇ ਵੀ ਅਤੇ ਅੱਗੋਂ ਲਈ ਵੀ ਉਵੇਂ ਹੀ ਕੇਵਲ ਮਹੱਤਪੂਰਤ ਹੀ ਨਹੀਂ, ਸਗੋਂ ਅਤੀ ਲਾਭਦਾਇਕ ਅਤੇ ਕਾਰਗਰ ਵੀ ਹੈ। ਨਿਰਾ ਇਨਾਂ ਤੇ ਇਹ ਕੁਝ ਹੀ ਨਹੀਂ। ਗੁਰੂ ਗ੍ਰੰਥ ਸਾਹਿਬ ਦੀ ਅਜਿਹੀ ਅਦੁੱਤੀ ਸਿੱਖਿਆ ਦੇ ਪਹਿਲੇ ਅਲਮਬਰਦਾਰ, ਗੁਰੂ ਨਾਨਕ ਦੇਵ ਜੀ (1469-1539) ਨੇ ਤਾਂ ਸਾਰੀ ਮਨੁੱਖ ਜਾਤੀ ਦਾ ਧਰਮ ਹੀ ਇਕੋ ਮੰਨਿਆ ਤੇ ਦਸਿਆ ਹੋਇਆ ਹੈ। ਉਨ੍ਹਾਂ ਦਾ ਦਰਿੜ੍ਹ ਵਿਸ਼ਵਾਸ਼ ਤੇ ਇਸ ਅਕੱਟ ਦਲੀਲ ਅਨੁਸਾਰ ਕਿ ਸਾਰੇ ਮਨੁੱਖਾਂ ਦਾ ਸਿਰਜਨਹਾਰ ਤੇ ਪਾਲਣਹਾਰ ਕਿਉਂਕਿ ਇਕੋਂ ਰੱਬ ਜਾਂ ਪ੍ਰਭੂ ਹੈ, ਇਸ ਲਈ ਉਸ ਦੀ ਸਿਰਜੀ ਤੇ ਨਿਵਾਜੀ ਹੋਈ ਸਾਰੀ ਮਾਨਵਤਾ ਦਾ ਧਰਮ ਵੀ ਇਕੋਂ ਹੈ :

ਏਕੋ ਧਰਮ, ਦਿੜ੍ਰੈ ਸਚੁ ਕੋਈ॥
ਗੁਰਮਤਿ ਪੂਰਾ, ਜੁਗਿ ਜੁਗਿ ਸੋਈ ॥[11]

ਇਸ ਧਰਮ ਬਾਰੇ ਆਪਣੇ ਸਕੰਲਪ ਤੇ ਸਿਧਾਂਤ ਪਰਗਟ ਕਰਦਿਆਂ ਅਤੇ ਉਸ ਦੇ ਸੱਚੇ-ਸੁੱਚੇ ਅਨੁਯਾਈ ਦਾ ਮੁਖ ਲੱਛਣ, ਭਾਵ ਸਮਦ੍ਰਿਸ਼ਟੀ, ਵਿਦਤ ਕਰਦਿਆਂ, ਇਹ ਵੀ ਉਨ੍ਹਾਂ ਨੇ ਹੀ ਫ਼ਰਮਾਇਆ ਹੋਇਆ ਹੈ:

ਗਲੀ ਜੋਗੁ ਨ ਹੋਈ ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ ॥[12]

ਇਸ 'ਸਮਸਰਤਾ' ਬਾਰੇ ਆਪਣਾ ਵਿਚਾਰ ਤੇ ਵਿਸ਼ਵਾਸ਼ ਬਿਆਨ ਕਰਦਿਆਂ, ਇਨ੍ਹਾਂ ਵਿੱਚ ਸੰਚਿਤ ਭਗਤਬਾਣੀ ਦੇ ਮੁਖ ਰਚਨਾਕਾਰ, ਭਗਤ ਕਬੀਰ ਜੀ (1398-1448), ਨੇ ਵੀ ਇਉਂ ਫ਼ਰਮਾਇਆ ਹੋਇਆ ਹੈ :

ਅਵਲਿ ਅਲਹ ਨੂਰੁ ਉਪਾਇਆ, ਕੁਦਰਤਿ ਕੇ ਸਭ ਬੰਦੇ;
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥
ਲੋਗਾ ! ਭਰਮਿ ਨ ਭੂਲਹੁ ਭਾਈ ਖਾਲਿਕੁ ਖਲਕ, ਖਲਕ
ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਈ ॥[13]

ਅਤੇ ਗੁਰੂ ਨਾਨਕ ਦੇਵ ਜੀ ਨੇ ਵੀ ਇਸੇ ਸਿਧਾਂਤ ਨੂੰ ਆਪਣੇ ਪਾਵਨ ਸ਼ਬਦਾਂ ਵਿੱਚ ਇਉਂ ਪੁਸ਼ਟਾਇਆ ਹੋਇਆ ਹੈ :

ਸਭ ਮਹਿ ਜੋਤਿ ਜੋਤਿ ਹੈ ਸੋਇ॥
ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ ॥[14]
ਸਭ ਕੋ ਊਚਾ ਆਖੀਐ ਨੀਚੁ ਨ ਦੀਸੈ ਕੋਇ ॥
ਇਕਨੈ ਭਾਡੈ ਸਾਜਿਐ ਇਕੁ ਚਾਨਣੁ ਤਿਹੁ ਲੋਇ ॥[15]

ਇਹੋ ਵਿਚਾਰ ਤੇ ਸਿਧਾਂਤ ਮਨੁੱਖਤਾ ਦੀ ਇਸ ਵਿੱਲਖਣ ਧਰਮ ਪੁਸਤਕ, ਗੁਰੂ ਗ੍ਰੰਥ ਸਾਹਿਬ ਦੇ ਤੀਜੇ ਭਾਗ ਵਿੱਚ ਸੂਫ਼ੀ ਮੁਸਲਮਾਣ, ਸ਼ੇਖ ਫ਼ਰੀਦ ਜੀ (1173-1266 ਈ), ਦੇ ਸ਼ਬਦਾਂ ਵਿੱਚ ਇਉਂ

ਕਾਨੀਬੰਦ ਹੈ :

ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥
ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥[16]

ਅਜਿਹੇ ਸੱਚੇ, ਸੁੱਚੇ, ਸਾਂਝੇ ਤੇ ਸਮਦ੍ਰਿਸ਼ਟਵੇਂ ਧਰਮ ਦੀ ਪਰਿਭਾਸ਼ਾ ਦਸਦਿਆਂ, ਸਰਬ ਸ਼ਰੇਸ਼ਟ ਧਰਮ ਉਸ ਧਰਮ ਨੂੰ ਮੰਨਿਆ ਗਿਆ ਹੈ ਜੋ, ਮੁਖ ਤੌਰ ਤੇ, ਹਰੀ-ਸਿਮਰਨ ਤੋਂ ਇਲਾਵਾ ਸ਼ੁਭ ਆਚਾਰ ਦਾ ਵੀ ਵਿਸ਼ਵਾਸੀ ਤੇ ਅਨੁਯਾਈ ਹੈ :

ਸਰਬ ਧਰਮ ਮਹਿ ਸ੍ਰੇਸ਼ਟ ਧਰਮੁ
ਹਰਿ ਕੋ ਨਾਮੁ ਜਪਿ, ਨਿਰਮਲ ਕਰਮੁ ॥
ਸਗਲ ਕ੍ਰਿਆ ਮਹਿ ਊਤਮ ਕਿਰਿਆ
ਸਾਧ ਸੰਗਿ ਦੁਰਮਤਿ ਮਲੁ ਹਿਰਿਆ ॥[17]

ਗੁਰੂ ਗ੍ਰੰਥ ਸਾਹਿਬ ਦੀ ਸਿੱਖਿਆ ਦਾ ਮੂਲ ਧੁਰਾ ਤੇ ਮੁਖ ਮਨੋਰਥ ਵੀ ਤਾਂ ਇਹੋ ਦੂਹਰੀ ਅਮਲੀ ਕਿਰਿਆ ਜਾਪਦਾ ਹੈ।

ਪਹਿਲੀ, ਜੀਵ-ਆਤਮਾ ਨੂੰ ਪਰਮ-ਆਤਮਾ ਨਾਲ ਮੇਲਣਾ ਜਿਸ ਦੀ ਸਾਧਨ ਪ੍ਰੇਮਾ-ਭਗਤੀ ਦਸਿਆ ਗਿਆ ਹੈ।

ਦੂਜੀ, ਮਨੁੱਖ ਨੂੰ ਮਨੁੱਖ ਨਾਲ ਜੋੜਨਾ ਜਿਸ ਦਾ ਸਾਧਨ ਸਦਾਚਾਰ ਦਰਸਾਇਆ ਗਿਆ ਹੈ।

ਪਰਮ-ਆਤਮਾ ਨੂੰ ਪਤੀ ਅਤੇ ਜੀਵ-ਆਤਮਾ ਨੂੰ ਪਤਨੀ ਦੇ ਸੰਕੇਤਾਂ ਨਾਲ ਉਪਮਾਉਂਦਿਆਂ, ਹਰ ਕਿਸੇ ਨੂੰ ਇਸ ਗੱਲ ਦਾ ਯਕੀਨ ਦੁਆਇਆ ਗਿਆ ਹੈ ਕਿ, ਮਰਦ ਹੋਵੇ ਭਾਵੇਂ ਇਸਤਰੀ, ਮੁਕਤੀ ਜਾਂ ਪਰਮਗਤੀ ਗੁਰੂ ਦੀ ਕਿਰਪਾ ਤੇ ਅਗਵਾਈ ਸਦਕੇ, ਸਾਧਾਰਨ ਘਰੋਗੀ ਜੀਵਨ ਜੀਉਂਦਿਆਂ ਹੀ, ਪ੍ਰਭੂ ਦੀ ਭਗਤੀ ਕਰਨ, ਨਿਮਰ ਸੁਭਾ ਧਾਰਨ ਅਤੇ ਰੱਬ ਜੀ ਦੇ ਭੈ-ਭਾਉ ਤੇ ਭਾਣੇ ਵਿੱਚ ਵਿਚਰਨ ਨਾਲ ਸਹਿਜੇ ਹੀ ਪ੍ਰਾਪਤ ਹੋ ਸਕਦੀ ਹੈ :

ਭਾਉ ਭਗਤਿ ਕਰਿ ਨੀਚੁ ਸਦਾਏ ਤਉ ਨਾਨਕ ਮੋਖੰਤਰੁ ਪਾਏ ॥[18]
ਸਤਿਗੁਰ ਕੀ ਐਸੀ ਵਡਿਆਈ ਪੁਤ੍ਰ ਕਲਤ ਵਿਚੇ ਗਤਿ ਪਾਈ ॥[19]
ਜੀਵਨ ਮੁਕਤ ਮਨਿ ਨਾਮੁ ਵਸਾਏ ॥[20]

ਉਸ ਨੂੰ ਸਿਮਰਨ, ਸਲਾਹੁਣ ਜਾਂ ਪਾਉਣ ਲਈ ਲੋਕਾਂ ਤੋਂ ਅਲੱਗ ਹੋ ਕੇ, ਜੰਗਲਾਂ ਪਹਾੜਾਂ ਵਿੱਚ ਵਿਚਰਨ ਜਾਂ ਸਮਾਧੀਆਂ ਲਾਉਣ ਦੀ ਲੋੜ ਨਹੀਂ ਕਿਉਂਕਿ ਉਹ ਤਾਂ ਮਨੁੱਖ ਦੇ ਆਪਣੇ ਹਿਰਦੇ ਵਿੱਚ ਵੱਸ ਰਿਹਾ ਹੈ ਅਤੇ ਆਪਣੇ ਅੰਦਰ ਹੀ ਖੋਜਣ ਤੇ ਅਨੁਭਵਣ ਨਾਲ ਸਹਿਜੇ ਹੀ ਪਾਇਆ ਜਾ ਸਕਦਾ ਹੈ :

ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥[21]
ਕਾਹੇ ਰੇ ਬਨ ਖੋਜਨ ਜਾਈ ਸਰਬ-ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥[22]
ਜੋ ਬ੍ਰਹਮੰਡੇ, ਸੋਈ ਪਿੰਡੇ ਜੋ ਖੋਜੈ, ਸੋ ਪਾਵੈ ॥[23]

ਮਨੁੱਖ ਨੂੰ ਰੱਖ ਦੇ ਹੁਕਮ, ਰਜ਼ਾ ਤੇ ਮਿਹਰ ਵਿੱਚ ਦਰਿੜ੍ਹ ਵਿਸ਼ਵਾਸ਼ ਰਖਦਿਆਂ, ਅਤੇ ਉਸਦੀਆਂ ਬਖ਼ਸ਼ਸ਼ਾਂ ਦਾ ਸਦਾ ਸ਼ੁਕਰਗੁਜ਼ਾਰ ਹੁੰਦਿਆਂ, ਅਡੋਲ ਤੇ ਸਤੁੰਸ਼ਟ ਰਹਿਣਾ ਚਾਹੀਦਾ ਹੈ :

ਤੂ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ ॥
ਜਿਨ ਪੈਦਾਇਸਿ ਤੂ ਕੀਆ ਸੋਈ ਦੇਇ ਆਧਾਰੁ ॥[24]
ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ ॥[25]

## ਮਨੁੱਖ ਤੇ ਮਨੁੱਖ ਨਾਲ ਸਬੰਧਿਤ ਸਿੱਖਿਆ

ਜੀਵਨ ਦਾ ਅਸਲ ਰਾਹ ਤੇ ਰੰਗ-ਰੰਸ ਉਨ੍ਹਾਂ ਨੂੰ ਪਰਾਪਤ ਹੁੰਦਾ ਹੈ ਜੋ ਆਪਣੀ ਨੇਕ ਕਮਾਈ ਕਰ ਕੇ ਅਤੇ ਉਸ ਵਿੱਚ ਆਪਣਾ ਯੋਗ ਗੁਜ਼ਾਰਾ ਭੋਰ ਕੇ, ਲੋੜਵੰਦਾਂ ਦੀਆਂ ਲੋੜਾਂ ਪੂਰੀਆਂ ਕਰਨ ਲਈ ਵੀ ਉੱਦਮ ਕਰਦੇ ਰਹਿੰਦੇ ਹਨ। ਆਪਣੇ ਲਈ, ਆਪਣੀ ਸੰਤਾਨ ਤੇ ਸਬੰਧੀਆਂ ਆਦਿ ਲਈ ਹਰ ਕੋਈ ਜਫਰ ਜਾਲਦਾ ਹੈ। ਇਹ ਕੁਝ ਕਰਦਿਆਂ ਜੇ ਉਹ ਕਿਸੇ ਗ਼ੈਰ ਜਾਂ ਪਰਾਏ ਦੀ ਯੋਗ ਸਹਾਇਤਾ ਜਾਂ ਉਪਕਾਰ ਨਹੀਂ ਕਰਦਾ ਤਾਂ ਉਸ ਦਾ ਸਰੀਰ ਜਾਣੋਂ ਨਿਸਫਲ ਹੈ :

ਘਾਲਿ ਖਾਇ, ਕਿਛੁ ਹਥਹੁ ਦੇਇ ਨਾਨਕ ਰਾਹੁ ਪਛਾਣਹਿ ਸੇਇ ॥[26]
ਮਿਥਿਆ ਤਨ ਨਹੀਂ ਪਰਉਪਕਾਰਾ ॥[27]

ਮਨੁੱਖ ਇਕ ਸਮਾਜਿਕ ਜੀਵ ਹੈ। ਉੱਦਮੀ ਤੇ ਕਿਰਿਆਸ਼ੀਲ ਹੋ ਕੇ ਜੀਣ; ਸਾਥੀ ਮਨੁੱਖਾਂ ਨੂੰ ਆਪਣੇ ਬਰਾਬਰ ਦਾ ਸਮਝਣ; ਉਨ੍ਹਾਂ ਨਾਲ ਰਲਣ-ਮਿਲਣ ਤੇ ਰਹਿਣ-ਬਹਿਣ ਅਤੇ ਉਨ੍ਹਾਂ ਦੇ ਦੁਖ-ਸੁਖ ਤੇ ਵਿਚਾਰ-ਵਿਹਾਰ ਨਾਲ ਸਾਂਝ ਪਾਏ ਰੱਖਣ ਨਾਲ ਉਹ ਜੀਵਨ ਦੀਆਂ ਖ਼ੁਸ਼ੀਆ ਤੇ ਕਾਮਯਾਬੀਆਂ ਦਾ ਭਾਗੀ ਬਣਿਆ ਰਹਿੰਦਾ ਹੈ :

ਆਈ ਪੰਥ ਸਗਲ ਜਮਾਤੀ ॥[28]
ਜਬ ਲਗੁ ਦੁਨੀਆਂ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ ॥[29]

ਅਜਿਹੀ ਸਫ਼ਲਤਾ, ਪ੍ਰਸੰਨਤਾ ਤੇ ਸੁਰਖ਼ਰੂਈ ਹਾਸਲ ਕਰਨ ਲਈ ਜ਼ਬਾਨ ਵਿੱਚ ਮਿਠਾਸ ਤੇ ਸੁਭਾਅ ਵਿੱਚ ਨਿਮਰਤਾ ਧਾਰਨੀ ਅਤੀ ਜ਼ਰੂਰੀ ਹੈ ਕਿਉਂਕਿ ਇਹੋ ਦੋਵੇਂ ਗੁਣ ਹੀ ਸਭ ਸਿਫ਼ਤਾਂ ਤੇ ਖ਼ੂਬੀਆਂ ਦਾ ਤੱਤ-ਨਿਚੋੜ ਹਨ ਅਤੇ ਪਿਆਰ ਦੀਆਂ ਤੰਦਾਂ ਪੱਕੀਆ ਰੱਖਣ ਦਾ ਸਾਧਨ ਹਨ। ਫਿਕਾ ਬਚਨ ਤਾਂ ਕਿਸੇ ਨਾਲ ਵੀ ਨਹੀਂ ਬੋਲਣਾ ਚਾਹੀਦਾ ਕਿਉਂਕਿ ਹਰ ਇਕ ਦੇ ਹਿਰਦੇ ਅੰਦਰ ਸੱਚਾ ਮਾਲਕ ਵੱਸ ਰਿਹਾ ਹੈ :

ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥[30]
ਗੰਢੁ ਪਰੀਤੀ ਮਿਠੇ ਬੋਲ ॥[31]
ਇਕੁ ਫਿਕਾ ਨ ਗਾਲਾਇ ਸਭਨਾ ਮੈਂ ਸਚਾ ਧਣੀ ।[32]

ਕਿਸੇ ਮਨੁੱਖ ਦਾ ਦਿਲ ਢਾਹੁਣਾ ਕਦਾਚਿਤ ਚੰਗਾ ਨਹੀਂ ਕਿਉਂਕਿ ਸਭਨਾ ਦੇ ਹਿਰਦੇ ਅਮੁੱਲ ਮੋਤੀਆਂ ਸਮਾਨ ਹਨ। ਜੇ ਤੁਹਾਨੂੰ ਪਿਆਰੇ ਨੂੰ ਮਿਲਣ ਦੀ ਤਾਂਘ ਹੈ ਤਾਂ ਕਿਸੇ ਦੇ ਵੀ ਹਿਰਦੇ ਨੂੰ ਠੇਕ ਨਾ ਲਾਓ ਭਾਵ ਕਦੇ ਨਾ ਦੁਖਾਓ :

ਸਭਨਾ ਮਨ ਮਾਣਿਕ ਠਾਹੁਣ ਮੂਲਿ ਮਚਾਗਵਾ॥
ਜੇ ਤਉ ਪਿਰੀਆਂ ਦੀ ਸਿਕ ਹਿਆਉ ਨ ਠਾਹੇ ਕਹੀ ਦਾ ॥[33]

ਇਸਤਰੀ ਨੂੰ ਤਾਂ ਕਦੇ ਵੀ ਨਿੰਦਣਾ, ਭੰਡਣਾ ਜਾਂ ਦੁਰਕਾਰਨਾ ਨਹੀਂ ਚਾਹੀਦਾ ਕਿਉਂਕਿ ਉਹ ਤਾਂ ਸਭ ਨੱਬੀਆਂ, ਅਵਤਾਰਾਂ, ਮਹਾਂਪੁਰਖਾਂ ਅਤੇ ਰਾਜਿਆਂ-ਮਹਾਰਾਜਿਆਂ ਨੂੰ ਜਨਮ ਉਹੀ ਦੇਂਦੀ, ਪਾਲਦੀ-

ਪੋਸਦੀ ਅਤੇ ਪਰਵਾਨ ਚੜ੍ਹਾਂਉਂਦੀ ਹੈ। ਸਮੂਹ ਮਨੁੱਖ ਜਾਤੀ ਦਾ ਸਿਲਸਲਾ ਵੀ ਤਾਂ ਉਸੇ ਰਾਹੀਂ ਚਾਲੂ ਹੈ ਅਤੇ ਸਾਡੇ ਸਮਾਜਕ ਸਬੰਧ ਵੀ ਉਸੇ ਦੁਆਰਾ ਕਾਇਮ ਰਹਿੰਦੇ ਹਨ :

ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥
ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥[34]

ਹੱਕ ਮਾਰੀ ਤੇ ਰਿਸ਼ਵਤਖੋਰੀ ਮੁਸਲਮਾਨ ਲਈ ਸੂਰ ਦਾ ਮਾਸ ਖਾਣ ਅਤੇ ਹਿੰਦੂ ਲਈ ਗਊ ਦਾ ਮਾਸ ਖਾਣ ਦੇ ਬਰਾਬਰ ਹੈ। ਗੁਰੂ ਜਾਂ ਪੀਰ ਆਪਣੇ ਉਸ ਚੇਲੇ ਜਾਂ ਪੈਰੋਕਾਰ ਦੀ ਸਫ਼ਾਅਤ ਕਰੇਗਾ ਜਾਂ ਹਾਮੀ ਭਰੇਗਾ ਜੋ ਪਰਾਏ ਹਕ ਤੇ ਅਣਕਮਾਏ ਧਨ ਰੂਪੀ ਮੁਰਦਾਰ ਨਹੀਂ ਖਾਏਗਾ :

ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥[35]

## ਮੁਨੱਖ ਦੇ ਆਪੇ ਨਾਲ ਸਬੰਧਿਤ ਸਿੱਖਿਆ

ਇਹ ਸਦਾ ਚੇਤੇ ਰੱਖੋ ਕਿ ਸੱਚ ਸਭ ਤੋਂ ਉਚਾ ਹੈ ਪਰ ਸੱਚਾ-ਸੁੱਚਾ ਆਚਾਰ ਤੇ ਵਿਹਾਰ ਉਸ ਤੋਂ ਵੀ ਉੱਚਾ ਹੈ :

ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥[36]

ਹਉਮੈ ਤੇ ਹੰਕਾਰ ਮਨੁੱਖੀ ਆਤਮਾ ਨੂੰ ਪਰਮ ਆਤਮਾ ਤੋਂ ਨਿਖੇੜੇ ਰਖਦੇ ਹਨ, ਉਸ ਨੂੰ ਆਪਣੇ ਭਾਈਚਾਰੇ ਵਿੱਚ ਵੀ ਖ਼ਵਾਰ ਕਰਦੇ ਰਹਿੰਦੇ ਹਨ, ਅਤੇ ਉਸ ਦੇ ਮਾਨਵੀ ਗੌਰਵ ਲਈ ਵੀ ਬੜੇ ਹਾਨੀਕਾਰਕ ਸਾਬਤ ਹੁੰਦੇ ਹਨ :

ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤ ॥[37]
ਹਉ ਵਿਚਿ ਜਾਤੀ ਜਿਨਸੀ ਖੋਵੈ ॥[38]
ਕਰੀਬ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ ॥
ਅਜਹੁ ਸੁ ਨਾਉ ਸਮੁਦ੍ਰ ਮਹਿ ਕਿਆ ਜਾਨਉ ਕਿਆ ਹੋਇ ॥[39]

ਗੁਰੂ ਨਾਨਕ ਦੇਵ ਜੀ ਅਨੁਸਾਰ, ਵਿਸ਼ੇ-ਭੋਗ ਅਤੇ ਗ਼ੁਸਾ ਮਨੁੱਖੀ ਸਰੀਰ ਨੂੰ ਇਸ ਤਰ੍ਹਾਂ ਗਾਲ ਦੇਂਦੇ ਹਨ ਜਿਸ ਤਰ੍ਹਾਂ ਸੋਨੇ ਨੂੰ ਸੋਹਾਗਾ ਪਿਘਲਾਅ ਦੇਂਦਾ ਹੈ। ਗੁਸੇ ਦੀ ਅੱਗ ਤਾਂ ਉਸ ਲਈ ਮਾਰੂ ਸਿੱਧ ਹੁੰਦੀ ਹੈ :

ਕਾਮ ਕ੍ਰੋਧ ਕਾਇਆ ਕਉ ਗਾਲੈ ਜਿਉ ਕੰਚਨ ਸੋਹਾਗਾ ਢਾਲੈ ॥[40]
... ਅਗਨਿ ਕ੍ਰੋਧ ਚੰਡਾਲੁ ॥[41]

ਭਗਤ ਕਬੀਰ ਜੀ ਅਨੁਸਾਰ, ਜਿਥੇ ਸੂਝ ਤੇ ਸੋਝੀ ਹੈ ਉਥੇ ਨੇਕੀ ਦਾ ਦੌਰ-ਦੌਰਾ ਹੈ ਅਤੇ ਜਿਥੇ ਕੂੜ ਹੈ ਉਥੇ ਪਾਪ ਦਾ ਪਸਾਰਾ ਹੈ। ਜਿਥੇ ਲਾਲਚ ਹੈ ਉਥੇ ਮੌਤ ਹੈ ਅਤੇ ਜਿਥੇ ਖਿਮਾ ਹੈ ਉਥੇ ਪ੍ਰਭੂ ਆਪ ਵਿਦਮਾਨ ਹੈ :

ਜਹਾ ਗਿਆਨੁ ਤਹ ਧਰਮ ਹੈ ਜਹਾ ਝੂਠੁ ਤਹ ਪਾਪੁ ॥

ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ ॥[42]

ਭਗਤ ਫਰੀਦ ਜੀ ਅਨੁਸਾਰ ਨਿਮਰਤਾ, ਖਿਮਾ ਤੇ ਮਿਠੇ ਬੋਲ ਹੀ ਆਪਣੇ ਪਤੀ ਮਾਲਕ ਜਾਂ ਪ੍ਰਭੂ ਨੂੰ ਰੀਝਾਉਣ ਲਈ ਸ਼੍ਰੋਮਣੀ ਅਤੇ ਕਾਰਗਰ ਮੰਤਰ ਹਨ :

ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥
ਏ ਤ੍ਰੈ ਭੈਣੇ ਵੇਸ ਕਰਿ ਤਾ ਵਸਿ ਆਵੀ ਕੰਤੁ ॥[43]

ਰਾਇ ਬਲਵੰਡ ਤੇ ਸਤੇ ਡੂਮ ਅਨੁਸਾਰ ਲੋਭ ਤੇ ਘੁਮੰਡ ਮਨੁੱਖਾਂ ਦਾ ਨਾਸ ਇਸ ਤਰ੍ਹਾਂ ਕਰ ਦੇਂਦੇ ਹਨ ਜਿਸ ਤਰ੍ਹਾਂ ਹਰਾ ਜਾਲਾ ਪਾਣੀ ਨੂੰ ਖਰਾਬ ਕਰ ਦੇਂਦਾ ਹੈ :

ਜਪੁ ਤਪੁ ਸੰਜਮੁ ਨਾਲਿ ਤੁਧੁ ਹੋਰੁ ਮੁਚੁ ਗਰੂਰੁ;
ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ ॥[44]

ਤੁਹਾਡੀ ਖ਼ੁਰਾਕ ਤੇ ਪੁਸ਼ਾਕ ਅਜਿਹੀ ਹੋਣੀ ਚਾਹੀਦੀ ਹੈ ਕਿ ਜਿਸ ਨੂੰ ਖਾਣ-ਪੀਣ ਤੇ ਪਹਿਨਣ-ਪਚਰਨ ਨਾਲ ਤੁਹਾਡੇ ਸ਼ਰੀਰ ਨੂੰ ਕੋਈ ਪੀੜ ਨਾ ਸਹਿਣੀ ਪੈ ਜਾਏ ਅਤੇ ਤੁਹਾਡਾ ਮਨ ਵਿਸ਼ੇ-ਵਿਕਾਰਾਂ ਦਾ ਸ਼ਿਕਾਰ ਨਾ ਹੋ ਜਾਏ।

ਬਾਬਾ ! ਹੋਰੁ ਖਾਣਾ ਖੁਸੀ ਖੁਆਰੁ ਜਿਤੁ ਖਾਧੈ ਤਨੁ ਪੀੜੀਐ ॥
ਮਨ ਮਹਿ ਚਲਹਿ ਵਿਕਾਰ ॥
ਬਾਬਾ ! ਹੋਰ ਪੈਨਣੁ ਖੁਸੀ ਖੁਆਰੁ ॥
ਜਿਤੁ ਪੈਧੇ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥[45]

ਰਬ ਦੀ ਦਰਗਾਹ ਵਿੱਚ ਆਪੋ ਆਪਣੇ ਕਰਮਾਂ ਦੇ ਆਧਾਰ ਤੇ ਹੀ ਲੇਖਾ ਹੁੰਦਾ ਹੈ ਅਤੇ ਨਿਬੇੜਾ ਜਾਂ ਨਿਸਤਾਰਾ ਵੀ ਉਨ੍ਹਾਂ ਦੇ ਚੰਗੇ ਜਾਂ ਮੰਦੇ ਹੋਣ ਉਤੇ ਹੀ ਆਧਾਰਿਤ ਹੁੰਦਾ ਹੈ। ਉਥੇ ਕਿਸੇ ਨੱਬੀ ਅਵਤਾਰ ਜਾਂ ਗੁਰੂ ਪੀਰ ਦੀ ਸਫ਼ਾਰਸ਼ ਜਾਂ ਸਫ਼ਾਅਤ ਨਹੀਂ ਚਲਦੀ। ਇਸ ਲਈ ਮੰਦੇ ਕਰਮਾਂ ਤੋਂ ਚੰਗੇ ਫਲਾਂ ਦੀ ਆਸ ਰੱਖਣ ਦਾ ਤਾਂ ਸੁਆਲ ਹੀ ਪੈਦਾ ਨਹੀਂ ਹੁੰਦਾ :

ਸਭਨਾ ਕਾ ਦਰਿ ਲੇਖਾ ਹੋਇ ਕਰਣੀ ਬਾਝਹੁ ਤਰੇ ਨ ਕੋਇ ॥[46]
ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥[47]
ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥[48]
ਫਰੀਦਾ ਲੋੜੈ ਦਾਖ ਬਿਜਉਰੀਆ ਕਿਕਰਿ ਬੀਜੈ ਜਟੁ ॥
ਹੰਢੈ ਉਨ ਕਤਾਇਦਾ ਪੈਧਾ ਲੋੜੈ ਪਟੁ ॥[49]

ਸੋ, ਜਿਵੇਂ ਕਿ ਉਪਰੋਕਤ ਕੁਝ ਪੱਖੋਂ ਅਤੇ ਉਨ੍ਹਾਂ ਨੂੰ ਦ੍ਰਿਸ਼ਟਾਉਣ ਲਈ ਦਿੱਤੀਆਂ ਕੁਝ ਉਦਾਹਰਨਾ ਤੋਂ ਵਿਦਿਤ ਹੈ, ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਇਨ੍ਹਾਂ ਅਤੇ ਅਜਿਹੀਆਂ ਹੋਰ ਸਿੱਖਿਆਵਾਂ ਦਾ ਮੁੱਖ ਮੰਤਵ ਕੇਵਲ ਅਜੋਕੇ ਹੀ ਨਹੀਂ, ਸਗੋਂ ਹਰ ਸਮੇਂ ਤੇ ਸਥਾਨ ਦੇ ਮਨੁੱਖ ਦੀ ਵੱਧ ਤੋਂ ਵੱਧ ਭਲਾਈ ਅਤੇ ਹਰ ਪੱਖੋਂ ਵਿਕਸਾਈ ਕਰਨਾ ਹੈ। ਉਸ ਮਹਾਨ ਮਨੋਰਥ ਦੀ ਪਰਾਪਤੀ ਤੇ ਪੈਰਵੀ ਲਈ ਉਸ ਵਿੱਚ ਹਰੀ-ਰਸ ਤੇ ਭਗਤੀ-ਭਾਵ ਸਿੰਜਰਨਾ ਹੈ; ਉਸ ਨੂੰ ਆਤਮਕ ਗੁਣਾਂ ਤੇ ਸਦਾਚਾਰਕ ਵਸਫ਼ਾਂ ਨਾਲ ਸ਼ਿੰਗਾਰਨਾ ਹੈ; ਅਤੇ ਉਸ ਨੂੰ ਮਾਨਵੀ ਹਿੱਤਾਂ ਤੇ ਸਮਾਜਕ ਫਰਜ਼ਾ ਦੀ ਸੋਝੀ ਕਰਵਾ ਕੇ, ਉਨ੍ਹਾਂ ਦੀ ਅਦਾਇਗੀ ਲਈ ਤਿਆਰ-ਬਰ-ਤਿਆਰ ਕਰਨਾ ਹੈ; ਤਾਂ ਜੋ ਉਹ ਇਕੋ ਪ੍ਰਭੂ ਦੇ ਸਿਮਰਨ, ਸਤਿਗੁਰੂ ਲਈ ਸਮਰਪਨ ਅਤੇ

ਮਨੁੱਖਤਾ ਲਈ ਪਿਆਰ ਤੇ ਸੇਵਾ ਵਿੱਚ ਜੁੜੇ ਹੋਇਆ; ਸਾਥੀ-ਮਨੁੱਖਾਂ ਵਿੱਚ ਸਮਾਨਤਾ, ਸਹਿਨਸ਼ੀਲਤਾ, ਸਦਾਚਾਰਤਾ ਤੇ ਸਮਦ੍ਰਿਸ਼ਟਤਾ ਸਹਿਤ ਵਿਚਰਦਿਆਂ, ਕਾਰਜਸ਼ੀਲ, ਪਰਉਪਕਾਰੀ ਤੇ ਆਦਰਸ਼ਕ ਬੰਦਾ ਬਣ ਸਕੇ।

ਇਸ ਪਾਵਨ ਤੇ ਲਾਸਾਨੀ ਧਰਮ-ਪੁਸਤਕ ਨੇ ਪਿਛਲੀਆਂ ਪੰਜ ਕੁ ਸਦੀਆਂ ਦੌਰਾਨ, ਇਹੋ ਜਿਹੀਆਂ ਆਤਮਕ, ਅਧਿਆਤਮਕ, ਸਦਭਾਵਕ ਤੇ ਸਦਾਚਾਰਕ ਕਦਰਾਂ ਨੂੰ ਪਰਸਾਰਦਿਆਂ; ਪਿਆਰ, ਭਰੱਪਣ, ਅਮਨ ਤੇ ਸ਼ਾਂਤੀ ਲਈ ਅਜਿਹੀ ਸਰਬ-ਸਾਂਝੀ ਸਿੱਖਿਆ ਤੇ ਸੰਦੇਸ਼ ਪਰਚਾਰਦਿਆਂ, ਮਾਨਵ ਜਾਤੀ ਦੇ ਸੁਖ, ਸੁਧਾਰ, ਉਨਤੀ ਤੇ ਵਿਕਾਸ ਵਿੱਚ ਚੋਖਾ ਨਿਗਰ ਤੇ ਉਸਾਰੂ ਹਿੱਸਾ ਪਾਇਆ ਹੈ। ਲੱਖਾਂ-ਕਰੋੜਾਂ ਆਤਮਾਵਾਂ ਨੂੰ ਅਜਿਹਾ ਰਸ, ਆਨੰਦ ਤੇ ਅਗਵਾਈ ਬਖਸ਼ੀ ਹੈ ਜਿਸ ਦਾ ਬਿਆਨ ਲਫਜ਼ਾਂ ਦਾ ਮੁਥਾਜ ਹੈ। ਤਦੇ ਤਾਂ, ਜਗਤ-ਪ੍ਰਸਿੱਧ ਲੇਖਕ ਤੇ ਨੋਬੇਲ-ਪਰਾਈਜ਼ ਜੇਤੂ, ਮਿਸ ਪਰਲ ਬਕ ਨੇ ਆਪਣੇ ਨਿੱਜੀ ਅਧਿਐਨ ਤੇ ਅਨੁਭਵ ਦੇ ਆਧਾਰ ਤੇ, ਅੱਜ ਤੋਂ ਚਾਲੀ ਕੁ ਵਰ੍ਹੇ ਪਹਿਲਾਂ, ਸੰਨ 1961 ਵਿੱਚ, ਬੜੀ ਉਦਾਰਤਾ ਨਾਲ ਦੱਸਿਆ ਤੇ ਲਿਖਿਆ ਸੀ : I have studied the scriptures of other great religions, but I do not find elsewhere the same power of appeal to the heart and mind as I feel here... They speak to persons of any religion or of one. They speak for the human heart and the searching mind. ਮੈਂ ਹੋਰ ਧਰਮਾਂ ਦੀਆਂ ਧਰਮ ਪੁਸਤਕਾਂ ਵੀ ਪੜ੍ਹੀਆਂ ਤੇ ਘੋਖੀਆਂ ਹਨ। ਪਰ ਦਿਲ ਤੇ ਮਨ ਨੂੰ ਅਪੀਲਣ ਦੀ ਜੋ ਸ਼ਕਤੀ ਗੁਰੂ ਗ੍ਰੰਥ ਸਾਹਿਬ ਨੂੰ ਪੜ੍ਹਦਿਆਂ[51] ਮਹਿਸੂਸ ਹੋਈ ਹੈ, ਉਹ ਮੈਨੂੰ ਹੋਰ ਕਿਸੇ ਵੀ ਧਰਮ ਦੀ ਧਰਮ-ਪੁਸਤਕ ਦੇ ਪਾਠ-ਵਿਚਾਰ ਤੋਂ ਪ੍ਰਾਪਤ ਨਹੀਂ ਹੋਈ। ਇਨ੍ਹਾਂ ਦੀ ਸਿੱਖਿਆ ਤੇ ਸੰਦੇਸ਼ ਹਰ ਧਰਮ ਦੇ ਅਨੁਯਾਈਆਂ ਨੂੰ ਉਨ੍ਹਾਂ ਦੇ ਭਲੇ ਲਈ ਸੰਬੋਧਿਤ ਹਨ। ਇਹ ਮਨੁੱਖੀ ਹਿਰਦੇ ਅਤੇ ਖੋਜੀ ਮਨ ਦੀ ਤਰਜਮਾਨੀ ਕਰਦੇ ਹਨ।[50]

ਸੋ, ਗੁਰੂ ਗ੍ਰੰਥ ਸਾਹਿਬ ਦੀਆਂ ਸਿਖਿਆਵਾਂ, ਵਰਤਮਾਨ ਸਮੇਂ ਤੇ ਸਥਿਤੀ ਲਈ ਪਹਿਲਾਂ ਨਾਲੋਂ ਵੀ, ਨਿਰਸੰਦੇਹ, ਵਧੇਰੇ ਪ੍ਰਾਸੰਗਕ (relevant) ਤੇ ਮਹੱਤਵਪੂਰਨ (important) ਹਨ। ਹੁਣ ਜਦੋਂ ਧਾਰਮਿਕ, ਸਦਾਚਾਰਕ ਤੇ ਸਦਭਾਵਕ ਕੀਮਤਾਂ ਦਿਨੋਂ-ਦਿਨ ਖੁਰ ਰਹੀਆਂ ਹਨ; ਮਨੁੱਖੀ ਹਿਰਦਾ ਦਿਨੋਂ-ਦਿਨ ਵਧੇਰੇ ਅਸ਼ਾਂਤ ਤੇ ਚਿੰਤਾਤੁਰ ਹੋ ਰਿਹਾ ਹੈ, ਉਸ ਦੇ ਸੁੱਖ, ਸ਼ਾਂਤੀ ਤੇ ਭਲਾਈ ਲਈ ਇਹ ਪਹਿਲਾਂ ਨਾਲੋਂ ਵੀ ਵਧੇਰੇ ਲੁੜੀਂਦੀਆਂ ਤੇ ਲਾਭਦਾਇਕ ਜਾਪ ਰਹੀਆਂ ਹਨ। ਇਸੇ ਲਈ ਅਮਰੀਕਾ ਦੀ ਯੇਲ ਯੂਨੀਵਰਸਿਟੀ ਵਿੱਚ ਧਰਮਾਂ ਦੇ ਤੁਲਨਾਤਮਕ ਅਧਿਐਨ ਲਈ ਚੋਖਾ ਚਿਰ ਨਿਯਤ ਰਹੇ ਪ੍ਰਸਿੱਧ ਪ੍ਰੋਫ਼ੈਸਰ, ਡਾਕਟਰ ਜੇ ਸੀ ਆਰਚਰ ਨੇ ਉਕਤ ਵਿਦਵਾਨ ਤੋਂ ਵੀ ਪੰਦਰਾਂ ਵਰ੍ਹੇ ਪਹਿਲਾਂ, ਸੰਨ 1946 ਵਿੱਚ, ਇਹ ਗੱਲ ਇਸ ਖੋਜ-ਪੱਤਰ ਬਾਰੇ ਰਚੀ ਆਪਣੀ ਕਿਤਾਬ ਵਿੱਚ ਬੜੇ ਵਿਸ਼ਵਾਸ ਨਾਲ ਦੱਸੀ ਤੇ ਲਿਖੀ ਸੀ : The religion of Guru Granth Sahib is a universal and practical religion... The world needs today its message of peace and love.[52] ਗੁਰੂ ਗ੍ਰੰਥ ਸਾਹਿਬ ਦਾ ਧਰਮ ਇਕ ਵਿਸ਼ਵਾਰਥੀ ਅਤੇ ਕਿਰਿਆਤਮਕ ਧਰਮ ਹੈ। ਸਮੂਹ ਸੰਸਾਰ ਨੂੰ ਇਸ ਦੀ ਸ਼ਾਂਤੀ ਤੇ ਪ੍ਰੀਤ ਦੀ ਧਾਰਨੀ ਸਿੱਖਿਆ ਤੇ ਸੰਦੇਸ਼ ਦੀ ਹੁਣ ਬੜੀ ਲੋੜ ਹੈ।

~~~
~~~

## Notes

1. ਗੁਰੂ ਅਮਰ ਦਾਸ, ਗੁਰੂ ਗ੍ਰੰਥ ਸਾਹਿਬ, ਰਾਗ ਸੋਰਠਿ, ਪੰਨਾ 647
2. ਗੁਰੂ ਅਰਜਨ ਦੇਵ, ਗੁਰੂ ਗ੍ਰੰਥ ਸਾਹਿਬ, ਰਾਗ ਸੂਹੀ, ਪੰਨਾ 747-748
3. ਉਕਤ, ਰਾਗ ਮਾਰੂ, ਪੰਨਾ 1001
4. Vasani, Sadhu T. L., *In the Sikh Sanctuary,* Madras - 1922, pp. 36-37
5. Dr. Sir Arnold Toynbee in his 'Foreword' to the Unesco's, Selections from the Sacred Writings of the Sikhs, London - 1960, p. 9
6. ਗੁਰੂ ਰਾਮ ਦਾਸ, ਗੁਰੂ ਗ੍ਰੰਥ ਸਾਹਿਬ, ਰਾਗ ਸੋਰਠਿ, ਪੰਨਾ 652
7. ਗੁਰੂ ਅਮਰ ਦਾਸ, ਉਕਤ ਰਾਗ ਬਿਲਾਵਲ, ਪੰਨਾ 853
8. ਗੁਰੂ ਅਰਜਨ ਦੇਵ, ਉਕਤ, ਰਾਗ ਸਾਰੰਗ, ਪੰਨਾ 1251
9. ਉਕਤ, ਰਾਗ ਰਾਮਕਲੀ, ਪੰਨਾ 897
10. ਗੁਰੂ ਅਰਜਨ ਦੇਵ, ਰਾਗ ਭੈਰਉ, ਪੰਨਾ 1136
11. ਗੁਰੂ ਨਾਨਕ ਦੇਵ, ਉਕਤ, ਰਾਗ ਬਸੰਤ, ਪੰਨਾ 1188
12. ਉਕਤ, ਰਾਗ ਸੂਹੀ, ਪੰਨਾ 730
13. ਭਗਤ ਕਬੀਰ, ਉਕਤ, ਰਾਗ ਪਰਭਾਤੀ, ਪੰਨਾ 1349-50
14. ਗੁਰੂ ਨਾਨਕ ਦੇਵ, ਉਕਤ, ਰਾਗ ਧਨਾਸਰੀ, ਪੰਨਾ 663
15. ਉਕਤ, ਰਾਗ ਸਿਰੀ, ਪੰਨਾ 62
16. ਸ਼ੇਖ਼ ਫਰੀਦ, ਸਲੋਕ 75, ਪੰਨਾ 1381
17. ਗੁਰੂ ਅਰਜਨ ਦੇਵ, ਉਹੀ, ਰਾਗ ਗਉੜੀ, ਪੰਨਾ 266
18. ਗੁਰੂ ਨਾਨਕ ਦੇਵ, ਉਹੀ, ਰਾਗ ਆਸਾ, ਪੰਨਾ 470
19. ਉਕਤ, ਰਾਗ ਧਨਾਸਰੀ, ਪੰਨਾ 661
20. ਉਕਤ, ਰਾਗ ਆਸਾ, ਪੰਨਾ 412
21. ਭਗਤ ਫ਼ਰੀਦ, ਸਲੋਕ 19, ਉਹੀ, ਪੰਨਾ 1378
22. ਗੁਰੂ ਤੇਗ ਬਹਾਦਰ, ਉਹੀ, ਰਾਗ ਧਨਾਸਰੀ, ਪੰਨਾ 684
23. ਭਗਤ ਪੀਪਾ, ਉਹੀ, ਰਾਗ ਧਨਾਸਰੀ, ਪੰਨਾ 695
24. ਗੁਰੂ ਅਰਜਨ ਦੇਵ, ਉਹੀ, ਰਾਗ ਤਿਲੰਗ, ਪੰਨਾ 724
25. ਗੁਰੂ ਨਾਨਕ ਦੇਵ, ਉਹੀ, ਰਾਗ ਆਸਾ, ਪੰਨਾ 474
26. ਉਕਤ, ਰਾਗ ਸਾਰੰਗ, ਪੰਨਾ 1245
27. ਗੁਰੂ ਅਰਜਨ ਦੇਵ, ਉਹੀ, ਰਾਗ ਗਉੜੀ, ਪੰਨਾ 269

28. ਗੁਰੂ ਨਾਨਕ ਦੇਵ, ਜਪੁ, ਉਹੀ, ਪੰਨਾ 6
29. ਉਕਤ, ਰਾਗ ਧਨਾਸਰੀ, ਪੰਨਾ 661
30. ਉਕਤ, ਰਾਗ ਆਸਾ, ਪੰਨਾ 470
31. ਉਕਤ, ਰਾਗ ਮਾਝ, ਪੰਨਾ 143
32. ਸ਼ੇਖ਼ ਫਰੀਦ, ਉਹੀ, ਸਲੋਕ 129, ਪੰਨਾ 1384
33. ਸ਼ੇਖ਼ ਫ਼ਰੀਦ, ਉਹੀ, ਸਲੋਕ 130, ਪੰਨਾ 1384
34. ਗੁਰੂ ਨਾਨਕ ਦੇਵ, ਉਹੀ, ਰਾਗ ਆਸਾ, ਪੰਨਾ 473
35. ਉਕਤ, ਰਾਗ ਮਾਝ, ਪੰਨਾ 141
36. ਉਕਤ, ਰਾਗ ਸਿਰੀ, ਪੰਨਾ 62
37. ਉਕਤ, ਸਲੋਕ ੧੫, ਪੰਨਾ 1411
38. ਉਕਤ, ਰਾਗ ਆਸਾ, ਪੰਨਾ 466
39. ਭਗਤ ਕਬੀਰ, ਉਹੀ, ਸਲੋਕ 39, ਪੰਨਾ 1366
40. ਗੁਰੂ ਨਾਨਕ ਦੇਵ, ਉਹੀ, ਰਾਗ ਰਾਮਕਲੀ, ਪੰਨਾ 932
41. ਗੁਰੂ ਨਾਨਕ ਦੇਵ, ਉਹੀ, ਰਾਗ ਸਿਰੀ, ਪੰਨਾ 15.
42. ਭਗਤ ਕਬੀਰ, ਉਹੀ, ਸਲੋਕ 155, ਪੰਨਾ 1372
43. ਸ਼ੇਖ ਫ਼ਰੀਦ, ਉਹੀ, ਸਲੋਕ 127, ਪੰਨਾ 1384
44. ਰਾਇ ਬਲਵੰਡ ਤੇ ਸਤੈ ਡੂਮ, ਰਾਮਕਲੀ ਦੀ ਵਾਰ, ਪਉੜੀ 5, ਪੰਨਾ 967
45. ਗੁਰੂ ਨਾਨਕ ਦੇਵ, ਉਹੀ, ਰਾਗ ਸਿਰੀ, ਪੰਨਾ 16
46. ਉਕਤ, ਰਾਗ ਰਾਮਕਲੀ, ਪੰਨਾ 952
47. ਉਕਤ, ਰਾਗ ਆਸਾ, ਪੰਨਾ 470-471
48. ਗੁਰੂ ਅਰਜਨ ਦੇਵ, ਉਹੀ, ਰਾਗ ਮਾਝ, ਪੰਨਾ 134
49. ਸ਼ੇਖ਼ ਫ਼ਰੀਦ, ਉਹੀ, ਸਲੋਕ 23, ਪੰਨਾ 1379
50. Buck, Mrs. Pearl S., in her 'opinion' about *Sri Guru Granth Sahib (English Version) by Dr Gopal Singh, 4 vols., New Delhi - 1960; 7th ed. - 1987, vol. , p. xix.*
51. ਡਾਕਟਰ ਗੋਪਾਲ ਸਿੰਘ ਵਲੋਂ ਇਨ੍ਹਾਂ ਦੇ ਅੰਗਰੇਜ਼ੀ ਅਨੁਵਾਦ ਨੂੰ ਪੜ੍ਹਦਿਆਂ - ਵਿਚਾਰਦਿਆਂ
52. *Archer, J.C.,* The Sikhs in relation to Hindus, Muslims, Chrisitians and Ahmediyas : A Study in Comparative Religion, Princeton (USA)

~~~
~~~